ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਧਨੁ ਜਗ ਮਹਿ ਆਇਆ ਆਪਿ ਗਵਾਇਆ ਦਰਿ ਸਾਚੈ ਸਚਿਆਰੋ ॥



## ਇਕ ਆਦਰਸ਼ ਗੁਰਸਿੱਖ

# ਸੂਬਾ ਕਰਤਾਰ ਸਿੰਘ ਜੀ

## ਸੰਨ 1943-2013 ਈਸਵੀ

ਸੇਵਕ ਹਰਪਾਲ ਸਿੰਘ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਖਸ਼ਿਸ਼ ਪ੍ਰਾਪਤ ਕਰਦੇ ਹੋਏ ਸੂਬਾ ਕਰਤਾਰ ਸਿੰਘ ਜੀ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਦੀਆਂ

ਅਪਾਰ ਬਖਸ਼ਿਸ਼ਾਂ ਦੇ ਪਾਤਰ

ਇਕ ਆਦਰਸ਼ ਗੁਰਸਿੱਖ

# ਸੂਬਾ ਕਰਤਾਰ ਸਿੰਘ ਜੀ

ਗੁਰਬਾਣੀ ਵਿੱਚ ਪੂਰੇ ਸਤਿਗੁਰੂ ਦੀ ਅਪਰੰਪਾਰ ਸੋਭਾ ਕੀਤੀ ਗਈ ਹੈ ਕਿ ਸਤਿਗੁਰੂ ਗਹਿਰ ਗੰਭੀਰ ਹੈ, ਉਸ ਜੇਹਾ ਬ੍ਰਹਿਮੰਡ ਵਿੱਚ ਕੋਈ ਨਹੀਂ, ਸਤਿਗੁਰੂ ਅਸਚਰਜ ਹੈ, ਉਸਦਾ ਕੋਈ ਸਾਨੀ ਨਹੀਂ, ਉਸ ਜੇਹਾ ਤਾਂ ਕੇਵਲ ਉਹੀ ਹੈ। ਸਤਿਗੁਰੂ ਨੂੰ ਵਾਰ ਵਾਰ ਧੰਨ ਆਖਿਆ ਗਿਆ ਹੈ ਕਿਉਂਕਿ ਸਤਿਗੁਰੂ ਜੀਵ ਦਾ ਭਰਮ ਗੜ੍ਹ ਤੋੜਕੇ ਪ੍ਰਭੂ ਨਾਲ ਅਭੇਦ ਕਰ ਦੇਂਦਾ ਹੈ -

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜ ਤੋੜਿਆ
ਸੋ ਸਤਿਗੁਰ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥

ਇਸੇ ਪਉੜੀ ਦੀਆਂ ਆਖਰੀ ਪੰਕਤੀਆਂ ਹਨ -

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥

ਗੁਰਬਾਣੀ ਵਿੱਚ ਜਿਥੇ ਪ੍ਰਭੂ ਦੀ, ਗੁਰੂ ਦੀ ਮਹਿਮਾ ਅਗਾਧ ਬੋਧ ਹੈ ਉਥੇ ਭਗਤ ਦੀ, ਗੁਰਸਿਖ ਦੀ ਤਾਰੀਫ ਕੀਤੀ ਗਈ ਹੈ ਕਿ ਉਹ ਭਗਤ ਚੰਗੇ ਹਨ, ਭਲੇ ਹਨ ਜੋ ਹਰੀ ਨੂੰ, ਭਗਵਾਨ ਨੂੰ ਭਾਉਂਦੇ ਹਨ, ਧੰਨ ਹਨ ਉਹ ਸਿੱਖ ਜੋ ਗੁਰੂ ਦੇ ਹੁਕਮ 'ਚ ਚਲਦੇ ਹਨ, ਆਪ ਨਾਮ ਜੱਪਦੇ ਹਨ ਅਤੇ ਦੂਸਰਿਆਂ ਤੋਂ ਜਪਵਾਉਂਦੇ ਹਨ। ਸਤਿਗੁਰੂ ਰਾਮਦਾਸ ਸੱਚੇ ਪਾਤਸ਼ਾਹ ਗੁਰਸਿੱਖ ਦੀ ਤਾਰੀਫ ਕਰਦਿਆਂ ਫਰਮਾਉਂਦੇ ਹਨ ਕਿ ਗੁਰਸਿੱਖ ਦਾ ਜੀਵਨ ਕੈਸਾ ਹੋਣਾ ਚਾਹੀਦਾ ਹੈ -

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖ ਗੁਰੂ ਮਨਿ ਭਾਵੈ ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥"

ਇਸ ਤਰ੍ਹਾਂ ਦੇ ਸਨਮੁਖ ਸਿੱਖ ਸਨ, ਪੂਰੇ ਸਤਿਗੁਰੂ ਦੇ ਪੂਰਨ-ਸਿੱਖ : ਸੂਬਾ ਕਰਤਾਰ ਸਿੰਘ ਜੀ (ਹੋਠੀਆਂ) ਜਿਨ੍ਹਾਂ ਵੱਡੇ ਪਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੇਜੱਸਵੀ ਦਰਸ਼ਨਾਂ ਦਾ ਅਨੰਦ ਮਾਣਿਆ, ਅੱਧੀ ਸਦੀ ਭਰ ਸਰਬ ਕਲਾ ਸਮਰੱਥ ਸਤਿਗੁਰੂ : ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਹੁਕਮ ਦੀ ਕਾਰ ਵਿੱਚ ਰਹਿੰਦਿਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ ਬਣੇ ਅਤੇ ਨਾਮਧਾਰੀ ਪੰਥ ਦੇ ਵਰਤਮਾਨ ਰਹਿਨੁਮਾ : ਸਤਿਗੁਰੂ ਉਦੇ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਜਾ ਬਿਰਾਜੇ ਸਚਖੰਡ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ।

ਸੂਬਾ ਕਰਤਾਰ ਸਿੰਘ ਜੀ ਦਾ ਜਨਮ 10 ਜੂਨ, 1943 ਈ : ਨੂੰ ਪਿਤਾ ਸ੍ਰ. ਬਿਸ਼ਨ ਸਿੰਘ ਅਤੇ ਮਾਤਾ ਧੰਨ ਕੌਰ ਦੇ ਗ੍ਰਹਿ ਵਿਖੇ ਪਿੰਡ ਹੋਠੀਆਂ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਹੋਇਆ। ਆਪ ਦੇ ਦਾਦਾ ਸ੍ਰ. ਚੰਦਾ ਸਿੰਘ ਜੀ ਨਾਮਧਾਰੀ ਨਹੀਂ ਸਨ। ਸ੍ਰ. ਬਿਸ਼ਨ ਸਿੰਘ ਜੀ ਅਤੇ ਮਾਤਾ ਧੰਨ ਕੌਰ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਨਾਮਧਾਰੀ ਸਿੱਖ ਸਜੇ। ਦੋਵੇਂ ਜੀਅ ਗੁਰਮੰਤ੍ਰ ਪ੍ਰਾਪਤ ਕਰਕੇ, ਗੁਰੂ ਵਾਲੇ ਬਣ ਗਏ, ਫੇਰ ਆਪ ਵੀ ਗੁਰੂ ਜੋਗੇ ਅਤੇ ਘਰ ਵੀ ਗੁਰੂ ਦਾ ਘਰ ਹੀ ਸਮਝਿਆ ਅਤੇ ਸਾਧ ਸੰਗਤ ਨੂੰ ਆਪਣਾ ਪ੍ਰਵਾਰ ਸਮਝਿਆ। ਘਰ ਵਿੱਚ ਮੇਲਾ ਲਗਿਆ ਹੀ ਰਹਿੰਦਾ, ਜੇ ਕਿਤੇ ਕਿਸੇ ਦਿਨ ਕੋਈ ਸਿੱਖ ਸਾਧ ਨਾ ਆਇਆ ਤਾਂ ਮਾਤਾ ਧੰਨ ਕੌਰ ਨੇ ਕਹਿਣਾ ਅੱਜ ਕੋਈ ਸਿੱਖ ਸਾਧ ਨਹੀਂ ਆਇਆ ਤਾਂ ਅਸੀਂ ਕਿਵੇਂ ਲੰਗਰ ਛਕੀਏ, ਜਾਉ ਜਾ ਕੇ ਕਿਸੇ ਗੁਰਸਿੱਖ ਨੂੰ ਸੱਦ ਲਿਆਓ।

ਸ੍ਰ. ਬਿਸ਼ਨ ਸਿੰਘ ਦੀ ਭਗਤੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਪ੍ਰਵਾਰ ਹੋਈ। 1924 ਈ: ਬਿਜਲੀਵਾਲ (ਗੁਰਦਾਸਪੁਰ) ਹੋਲੇ ਮਹੱਲੇ ਸਮੇਂ ਸੱਚੇ ਪਾਤਸ਼ਾਹ ਜੀ ਨੇ ਸ੍ਰ. ਬਿਸ਼ਨ ਸਿੰਘ ਜੀ ਨੂੰ ਇਕ ਘੋੜੀ ਅਤੇ ਨਾਲ ਸੇਵਕ ਦੇ ਕੇ ਸੂਬਾ ਪਦਵੀ ਬਖਸ਼ੀ। ਸੂਬਾ ਬਿਸ਼ਨ ਸਿੰਘ ਜੀ ਨੇ ਬਚਨ ਮੰਨ ਕੇ ਇਕ ਸਾਲ ਘੋੜੀ ਰੱਖੀ ਅਤੇ ਫੇਰ ਵਾਪਸ ਮੱਥਾ ਟੇਕ ਕੇ ਅਰਜ਼ ਕੀਤੀ ਕਿ ਮੈਨੂੰ ਸਾਧ ਸੰਗਤ ਦੀ ਸੇਵਾ ਕਰਨ ਦਾ ਬਲ ਬਖਸ਼ੋ। ਮੈਂ ਸੇਵਕ ਬਣ ਕੇ ਆਪਜੀ ਦੀ ਅਤੇ ਆਪ ਦੇ ਪੰਥ ਦੀ ਸੇਵਾ ਕਰ ਸੱਕਾ। ਆਪ ਨੇ ਆਪਣਾ ਬਾਕੀ ਜੀਵਨ ਭਜਨ-ਬਾਣੀ ਕਰਦਿਆਂ, ਸਾਧ ਸੰਗਤ ਦੀ ਸੇਵਾ ਕਰਦਿਆਂ ਨਾਮਧਾਰੀ ਪੰਥ ਦਾ ਪਰਚਾਰ ਕਰਨ ਦੇ ਲੇਖੇ ਲਾਇਆ।

ਸੂਬਾ ਬਿਸ਼ਨ ਸਿੰਘ ਜੀ ਦੇ ਤਿੰਨ ਪੁਤ੍ਰ - ਨਰੈਣ ਸਿੰਘ, ਭਗਵਾਨ ਸਿੰਘ ਅਤੇ ਕਰਤਾਰ ਸਿੰਘ ਅਤੇ ਪੰਜ ਪੁਤ੍ਰੀਆਂ ਸਨ। ਇਕ ਵੇਰ ਅਜੇਹਾ ਭਾਣਾ ਵਰਤਿਆ ਕਿ ਸੂਬਾ ਬਿਸ਼ਨ ਸਿੰਘ ਜੀ ਦੀ ਪੁਤ੍ਰੀ - ਬੀਬੀ ਬਚਨ ਕੌਰ ਝੜਾਈ ਕਰ ਗਈ। ਏਨੇ ਨੂੰ ਅੱਠ-ਦੱਸ ਸਿੱਖਾਂ-ਸਾਧਾਂ ਦਾ ਜਥਾ ਘਰ ਆ ਗਿਆ। ਸੂਬਾ ਜੀ ਨੇ ਬੀਬੀ ਤੇ ਚਾਦਰ ਪਾ ਕੇ ਆਪਣੀ ਸਿੰਘਣੀ ਨੂੰ ਕਿਹਾ ਲੰਗਰ ਤਿਆਰ ਕਰੋ, ਸਿੱਖਾਂ ਨੂੰ ਪਤਾ ਨਾ ਲੱਗੇ ਕਿ ਬੀਬੀ ਝੜਾਈ ਕਰ ਗਈ ਹੈ, ਪਹਿਲਾਂ ਲੰਗਰ ਛਕਾ ਲਈਏ ਫੇਰ ਦੱਸਾਂਗੇ,

ਨਹੀਂ ਤਾਂ ਸਾਧਾਂ ਨੇ ਲੰਗਰ ਨਹੀਂ ਛਕਣਾ ਤੇ ਭੁੱਖੇ ਰਹਿਣਗੇ । ਸਾਧਾਂ ਨੇ ਕਿਹਾ, ਮਾਤਾ ਜੀ ਅੱਜ ਮਿੱਠੇ ਚੌਲ ਛਕਣ ਦਾ ਜੀਅ ਕਰਦਾ ਹੈ । ਚੌਲ ਬਣਾਏ, ਲੰਗਰ ਛਕਾਇਆ। ਫੇਰ ਜਦੋਂ ਸਿੱਖਾਂ ਨੂੰ ਪਤਾ ਲੱਗਾ ਬੀਬੀ ਦੇ ਝੜਾਈ ਕਰਨ ਦਾ ਤਾਂ ਉਨ੍ਹਾਂ ਉਸੇ ਵੇਲੇ ਅਰਦਾਸ ਕੀਤੀ ਤੇ ਕਹਿਣ ਲੱਗੇ ਚਲੋ ਬੀਬੀ ਨੂੰ ਵੇਖੀਏ । ਚਾਦਰ ਚੁੱਕੀ ਤਾਂ ਥੋੜੀ ਦੇਰ ਬਾਦ ਬੀਬੀ ਨੇ ਹੱਥ ਹਿਲਾਇਆ ਫੇਰ ਅੱਖਾਂ ਖੋਲੀਆਂ ਅਤੇ ਉਠ ਕੇ ਬੈਠ ਗਈ। ਇਹ ਬੀਬੀ ਸੂਬਾ ਕਰਤਾਰ ਸਿੰਘ ਜੀ ਤੋਂ ਵੱਡੀ ਹੈ ਅਤੇ ਅੱਜ ਵੀ ਰਾਜੀ ਖੁਸ਼ੀ ਹੈ । 1950 ਈ: 'ਚ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ-ਛਾਇਆ ਹੇਠ ਸੁਹੇਵਾ ਸਾਹਿਬ 500 ਅਖੰਡ ਪਾਠ ਹੋਏ, ਸੂਬਾ ਜੀ ਦੇ ਵਿਚਕਾਰਲੇ ਪੁਤ੍ਰ ਸੰਤ ਭਗਵਾਨ ਸਿੰਘ ਹੁਕਮ ਅਨੁਸਾਰ ਸੁਹੇਵੇ ਸਾਹਿਬ ਪਾਠਾਂ ਦੀ ਸੇਵਾ 'ਚ ਹਾਜ਼ਰ ਹੋਏ । ਇਥੇ ਹੀ ਇਨ੍ਹਾਂ ਦੇ ਸਵਾਸ ਪੂਰੇ ਹੋ ਗਏ । ਸੰਤ ਭਗਵਾਨ ਸਿੰਘ ਜੀ ਦੀਆਂ ਅੰਤਮ-ਰਸਮਾਂ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਪਾਵਨ ਹਸਤ ਕਵਲਾਂ 'ਚ ਸੰਪੂਰਨ ਹੋਈਆਂ । ਸੂਬਾ ਬਿਸ਼ਨ ਸਿੰਘ ਜੀ ਨੇ ਇਹ ਭਾਣਾ ਵੀ ਮਿੱਠਾ ਕਰਕੇ ਮੰਨਿਆ, ਰਜ਼ਾ 'ਚ ਰਾਜ਼ੀ ਰਹੇ ।

ਇਸ ਤਰ੍ਹਾਂ ਸੂਬਾ ਕਰਤਾਰ ਸਿੰਘ ਜੀ ਨੂੰ ਗੁਰੂ ਘਰ ਪ੍ਰਤੀ ਸ਼ਰਧਾ-ਪ੍ਰੇਮ-ਸੇਵਾ ਅਤੇ ਸਿਮਰਨ ਦੀ ਲਗਨ ਵਿਰਸੇ ਵਿੱਚ ਹੀ ਆਪਣੇ ਮਾਤਾ-ਪਿਤਾ ਤੋਂ ਪ੍ਰਾਪਤ ਹੋਈ। ਦੁਨਿਆਵੀ ਵਿਦਿਆ ਆਪ ਨੇ ਮੈਥ ਦੀ ਬੀ.ਐਸ.ਸੀ. (ਬੀ.ਐਡ.) ਕਰਕੇ ਲੰਮਾਂ ਸਮਾਂ ਸਰਕਾਰੀ ਹਾਈ ਸਕੂਲ ਵਿੱਚ ਮੁੱਖ ਅਧਿਆਪਕ ਦੀ ਸੇਵਾ ਨਿਭਾਈ । ਆਪ ਨੇ ਬੱਚਿਆਂ ਨੂੰ ਵੀ ਸਿੱਖੀ ਰਹਿਤ ਮਰਿਯਾਦਾ ਵਿੱਚ ਪ੍ਰਪੱਕ ਕਰਨ ਦੇ ਨਾਲ ਨਾਲ ਉੱਚ ਵਿੱਦਿਆ ਵਿਚ ਵੀ ਮਾਸਟਰੀ ਕਰਵਾਈ ।

1959 ਈ: ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਤੇ ਵੀ ਆਪ ਦੀ ਪ੍ਰਤੀਤ ਉਸੇ ਤਰ੍ਹਾਂ ਬਣ ਗਈ ਜੋ ਅੰਤਮ ਸਵਾਸਾਂ ਤੱਕ ਹੋਰ ਪੀਡੀ ਅਤੇ ਮਜੀਠੀ ਰੰਗ ਵਿੱਚ ਰੰਗੀ ਗੂੜੀ ਹੁੰਦੀ ਗਈ । ਦਿਸੰਬਰ, 2012 ਈ: ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਭਾਣਾ ਵਰਤਾ ਗਏ, ਜੋਤੀ-ਜੋਤਿ ਸਮਾਏ ਅਤੇ ਇਸ ਇਲਾਹੀ ਤਖਤ ਤੇ ਬਿਰਾਜਮਾਨ ਹੋਏ ਸਤਿਗੁਰੂ ਉਦੈ ਸਿੰਘ ਜੀ । ਸੂਬਾ ਜੀ ਨੇ ਆਪਣੇ ਸਾਰੇ ਪ੍ਰਵਾਰ ਨੂੰ ਸਿੱਖਿਆ ਦਿੱਤੀ ਕਿ ਇਹ ਸਤਿਗੁਰੂ ਨਾਨਕ ਦੇਵ ਜੀ ਦੀ ਰਾਜ ਜੋਗ ਗੱਦੀ ਹੈ - ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ । ਭਵਿਖਤ ਵਾਕ ਅਨੁਸਾਰ ਇਸ ਤਖਤ ਤੇ ਬਿਰਾਜਮਾਨ ਸਾਰੇ ਸਤਿਗੁਰੂ, ਗੁਰੂ ਨਾਨਕ ਦੇਵ ਜੀ ਦੀ ਹੀ ਜੋਤ ਹਨ । ਸਤਿਗੁਰੂ ਰਾਮ ਸਿੰਘ ਜੀ ਦੀ ਜੋਤ ਦੇ ਜਾਮੇ ਹਨ । ਸਤਿਗੁਰੂ ਜਗਜੀਤ ਸਿੰਘ ਜੀ ਹੁਣ ਸਤਿਗੁਰੂ ਉਦੇ ਸਿੰਘ ਜੀ ਦੇ ਸਰੂਪ ਵਿੱਚ ਸਾਨੂੰ ਉਸੇ ਤਰ੍ਹਾਂ ਨਿਵਾਜਣਗੇ ਜਿਵੇਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮੇਹਰਾਂ ਦੀ ਵਰਖਾ ਕਰਦੇ ਸਨ ।

1959 ਈ: ਅੰਮ੍ਰਿਤਸਰ ਦੀਵਾਲੀ ਦੇ ਮੇਲੇ ਤੇ ਸਤਿਗੁਰੂ ਜਗਜੀਤ ਸਿੰਘ

ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣੇ ਉਪਰੰਤ ਪਹਿਲੀ ਵੇਰ ਦਰਸ਼ਨ ਦਿੱਤੇ। ਇਸੇ ਮੇਲੇ ਤੇ ਸ੍ਰੀ ਹਜ਼ੂਰ ਦੇ ਸਨਮੁਖ ਕਰਤਾਰ ਸਿੰਘ ਜੀ ਦਾ ਅਨੰਦ ਕਾਰਜ ਬੀਬੀ ਹਰਜਿੰਦਰ ਕੌਰ ਨਾਲ ਹੋਇਆ। ਆਪ ਦੇ ਗ੍ਰਹਿ ਵਿਖੇ ਦੋ ਪੁਤ੍ਰ - ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਅਤੇ ਦੋ ਪੁਤ੍ਰੀਆਂ ਹੋਈਆਂ - ਅੱਗੋਂ ਪੋਤ੍ਰੇ-ਪੋਤਰੀਆਂ, ਦੋਹਤਰੇ- ਦੋਹਤਰੀਆਂ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਆਪ ਗੁਰੂ ਚਰਨਾਂ ਵਿੱਚ ਸਮਾਂ ਗਏ।

1965 ਈ: ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਨੌਜਵਾਨਾਂ ਦੇ ਭਵਿੱਖ ਨੂੰ ਤਰਤੀਬਨ, ਤਰਾਸ਼ਨ ਅਤੇ ਬਹੁਮੁਖੀ ਵਿਕਾਸ ਦੇ ਨਾਲ-ਨਾਲ ਸਿੱਖੀ ਰਹਿਤ ਮਰਿਯਾਦਾ ਵਿੱਚ ਪ੍ਰਪੱਕ ਕਰਨ ਲਈ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ। 'ਅਕਲੀ ਸਾਹਿਬ ਸੇਵੀਏ, ਅਕਲੀ ਪਾਈਐ ਮਾਨ।' ਗੁਰਵਾਕ ਅਨੁਸਾਰ ਨੌਜਵਾਨ ਕਰਤਾਰ ਸਿੰਘ ਨੇ ਵਿਦਿਅਕ ਜਥੇ ਵਿੱਚ ਵਧ ਚੜ ਕੇ ਸੇਵਾ ਕੀਤੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ। ਗ੍ਰੀਬ ਨਿਵਾਜ ਨੇ ਜਦੋਂ ਸ੍ਰ. ਜਗਦੀਸ਼ ਸਿੰਘ ਜੀ 'ਵਰਿਆਮ' ਨੂੰ ਵਿਦਿਅਕ ਜਥੇ ਦੇ ਪ੍ਰਧਾਨ ਥਾਪਿਆ, ਉਸ ਵੇਲੇ ਮੀਤ-ਪ੍ਰਧਾਨ ਦੀ ਸੇਵਾ ਨੌਜਵਾਨ ਕਰਤਾਰ ਸਿੰਘ ਜੀ ਨੂੰ ਬਖਸ਼ੀ ਜੋ ਆਪ ਨੇ ਤਨਦੇਹੀ ਨਾਲ ਨਿਭਾਈ।

1979 ਈ: ਅੰਮ੍ਰਿਤਸਰ ਵੈਸਾਖੀ ਦੇ ਮੇਲੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਤਾਰ ਸਿੰਘ ਨੂੰ 'ਸੂਬਾ' ਪਦਵੀ ਨਾਲ ਨਿਵਾਜਿਆ। ਸੂਬਾ ਕਰਤਾਰ ਸਿੰਘ ਜੀ ਨੇ ਸਤਿਗੁਰੂ - ਸੱਚੇ ਪਾਤਸ਼ਾਹ ਵਲੋਂ ਬਖਸ਼ੀ ਸਤਿਕਾਰਯੋਗ ਪਦਵੀ ਨੂੰ ਵੱਡੀ ਜਿੰਮੇਵਾਰੀ ਸਮਝ ਕੇ ਇਸ ਤਰ੍ਹਾਂ ਜੀਅ-ਜਾਨ ਨਾਲ ਨਿਭਾਇਆ ਕਿ ਇਕ ਆਦਰਸ਼ ਸਥਾਪਤ ਕੀਤਾ।

ਸਤਿਗੁਰੂ ਨਾਨਕ ਦੇਵ ਜੀ ਨੇ ਜਿਸ ਤਰ੍ਹਾਂ ਦਾ ਆਦਰਸ਼ ਸਮਾਜ ਸਿਰਜਨ ਲਈ, ਮਹਾਨ ਮਨੁੱਖ ਤਿਆਰ ਕਰਨ ਲਈ ਸਿੱਖੀ ਫੁਲਵਾੜੀ ਦੀ ਸਿਰਜਨਾ ਕੀਤੀ। ਦਾਤੇ, ਭਗਤ ਅਤੇ ਸੂਰਮੇ ਦੇ ਗੁਣ ਪੈਦਾ ਕਰਨ ਲਈ ਗੁਰੂ ਸਾਹਿਬਾਨ ਨੇ ਆਪ ਕਠਿਨ ਘਾਲਨਾ ਘਾਲ ਕੇ ਕਰਮਯੋਗ ਦੀ ਸਿੱਖਿਆ ਦਿੱਤੀ। ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦੁਰ ਜੀ ਨੇ ਆਪਾ ਵਾਰ ਕੇ ਕੁਰਬਾਨੀ ਦਾ ਸਬਕ ਸਿਖਾਇਆ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਫੁਲਵਾੜੀ ਨੂੰ ਪਿਉਂਦ ਕਰਕੇ ਖਾਲਸਾ ਪੰਥ ਸਾਜਿਆ। ਸਤਿਗੁਰੂ ਰਾਮ ਸਿੰਘ ਜੀ ਸਿੱਖੀ ਫੁਲਵਾੜੀ ਤੇ ਆਈ ਖਿਜ਼ਾ ਤੇ ਬਸੰਤ ਬਹਾਰ ਬਣ ਪ੍ਰਗਟੇ। ਨਾਮ ਅਤੇ ਬਾਣੀ ਦੇ ਮਜੀਠੀ ਰੰਗ ਵਿਚ ਰੰਗ ਕੇ ਕਲਿਜੁਗ ਵਿਚ ਸਤਿਜੁਗ ਲਾ ਦਿੱਤਾ। ਸਾਡੇ ਸਤਿਗੁਰੂ ਸਾਹਿਬਾਨ ਵਲੋਂ ਸਿਰਜੇ ਮਹਾਨ ਮਨੁੱਖ, ਆਦਰਸ਼ ਗੁਰਸਿੱਖ ਦਾ ਪ੍ਰਤੀਕ ਸਨ - ਸੂਬਾ ਕਰਤਾਰ ਸਿੰਘ ਜੀ।

ਦਰਮਿਆਨਾ ਕੱਦ, ਸਫੈਦ - ਸਾਦਾ - ਗੁਰਮੁਖੀ ਪਹਿਰਾਵਾ, ਰਸਨਾ ਤੇ ਨਾਮ ਅਤੇ ਮੁੱਖ ਤੇ ਮੁਸਕਾਨ, ਪ੍ਰੇਮ ਰਸ ਪਰੁੱਚੇ ਮਿੱਠੇ ਬੋਲ, ਇਕਹਿਰਾ ਫੁਰਤੀਲਾ ਸਰੀਰ, ਆਲਸ ਨੂੰ ਕਿਤੇ ਛੂਹਣ ਨਾ ਦੇਣਾ, ਹਮੇਸ਼ਾਂ ਕਿਸੇ ਨਾ ਕਿਸੇ ਕਾਰਜ ਵਿੱਚ ਰੁੱਝੇ ਰਹਿਣਾ, ਗੁਰੂ ਕੇ ਹੁਕਮ ਅਨੁਸਾਰ ਗ੍ਰਹਿਸਤੀ ਜੀਵਨ ਦੇ ਸੌ ਰੁਝੇਵੇਂ ਇਕ ਦਮ ਵਿੱਚੇ ਛੱਡ ਉਸੇ ਵੇਲੇ ਸਾਧ-ਸੰਗਤ ਦੀ ਸੇਵਾ ਵਿੱਚ ਜੁੱਟ ਜਾਣਾ-ਵੱਡੇ ਛੋਟੇ ਸਭ ਨਾਲ ਸੁਨਿਮਰ ਭਾਵ ਨਾਲ ਗਲ ਬਾਤ ਕਰਨੀ । ਇੱਕ ਚੰਗੇ ਪਿਤਾ, ਸੁਯੋਗ ਅਧਿਆਪਕ, ਕਿਰਤੀ ਕਿਸਾਨ, ਸਨਿਆਸੀਆਂ ਵਰਗੇ ਗ੍ਰਿਹਸਤੀ, ਵਿਦਵਾਨ ਕਥਾਕਾਰ, ਪਰਉਪਕਾਰੀ ਦਾਨੀ ਅਤੇ ਗੁਰੂ ਨਿਵਾਜੇ ਗੁਰਸਿੱਖ ਜੋ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਨੂੰ ਹੀ ਆਪਨੇ ਜੀਵਨ ਦਾ ਮਨੋਰਥ ਸਮਝਣ ਵਾਲੇ ਇਕ ਆਦਰਸ਼ ਸਿੱਖ ਦਾ 'ਰੋਲ ਮਾਡਲ' ਸਨ - ਸੂਬਾ ਕਰਤਾਰ ਸਿੰਘ ਜੀ ।

ਆਪ ਦਾ ਨਿਤਕ੍ਰਮ ਸੀ - ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦੀ ਉਠਣਾ, ਖੂਹੀ ਤੇ ਇਸ਼ਨਾਨ ਕਰਨ ਵੇਲੇ ਵੈਰਾਗਮਈ ਸ਼ਬਦ ਪੜ੍ਹਨੇ ਬੜੀ ਸੁਰੀਲੀ ਅਵਾਜ਼ ਵਿੱਚ - ਕਈ ਵੇਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਦੇ ਬਾਰਾਂਮਾਂਹ ਗਾਉਣੇ -

"ਫੱਗਣ ਫੇਰ ਕਦੀ ਆਵੀਂ, ਮੁੱਖ ਆਪਣਾ ਦਿਖਾਵੀਂ
ਰਤੀ ਚੈਨ ਨਹੀਂ ਆਵੇ, ਤੇਰੀ ਸੰਗਤ ਕੁਰਲਾਂਵਦੀ ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿੱਚ ਫੋੜਾ,
ਦਿਨੇ ਰਾਤ ਏਹੋ ਝੋਰਾ, ਨੈਣੀ ਨੀਂਦ ਨਹੀਂ ਭਾਂਵਦੀ ।"

ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਉਪਰੰਤ ਅੰਮ੍ਰਿਤ ਵੇਲੇ ਬੜਾ ਵੈਰਾਗ ਕਰਨਾ । ਆਪਦੇ ਪੁਤ੍ਰ ਨਿਸ਼ਾਨ ਸਿੰਘ, ਗੁਰਨਾਮ ਸਿੰਘ ਦਸਦੇ ਹਨ ਕਿ ਸਾਨੂੰ ਅਲਾਰਮ ਨਹੀਂ ਸੀ ਲਗਾਉਣਾ ਪੈਂਦਾ, ਪਿਤਾ ਜੀ ਦੇ ਸ਼ਬਦਾਂ ਦੀ ਅਵਾਜ਼ ਸੁਣਕੇ ਸਾਰੇ ਜੀਆਂ ਉਠਣਾ। ਸੂਬਾ ਜੀ ਨੇ ਰੋਜ਼ਾਨਾ ਇਕ ਮਾਲਾ ਭਜਨ ਦੀ, ਇਕ ਭਗੌਤੀਆਂ ਦੀ ਫੇਰਨੀ, ਰਹਿਤਨਾਮਾ, ਜਪੁਜੀ ਸਾਹਿਬ, ਜਾਪੁ ਸਾਹਿਬ, ਰਹਿਰਾਸ, ਕੀਰਤਨ ਸੋਹਿਲ ਅਤੇ ਚੰਡੀ ਦੀ ਵਾਰ ਦਾ ਪਾਠ ਆਪਦਾ ਨਿਤਨੇਮ ਸੀ । ਸਕੂਲੋਂ ਆ ਕੇ ਬਾਦ ਦੁਪਹਿਰ ਜਾਂ ਸ਼ਾਮ ਨੂੰ ਸਾਰੇ ਪ੍ਰਵਾਰ ਨੂੰ ਬਿਠਾ ਕੇ ਇਕ ਘੰਟਾ ਨਾਮ ਸਿਮਰਨ, ਅਤੇ ਅੱਧਾ ਘੰਟਾ ਕਥਾ ਕਰਨੀ । ਰਾਤ ਸੌਣ ਵੇਲੇ ਛੋਟੇ ਬੱਚਿਆਂ ਨੂੰ ਸਤਿਗੁਰਾਂ ਦੇ ਕੌਤਕ, ਸਾਖੀਆਂ ਸੁਣਾਉਣੀਆਂ । ਘਰ ਵਿੱਚ ਬੱਚਿਆਂ ਨੂੰ ਪੁਤ੍ਰ ਜੀ, ਬੇਟਾ ਜੀ ਕਹਿ ਕੇ ਬੁਲਾਉਣਾ। ਨੂੰਹਾਂ ਨੂੰ ਵੀ ਕੇਵਲ ਧੀਆਂ ਵਾਂਗ ਨਹੀਂ ਸਗੋਂ 'ਪੁਤ੍ਰ ਜੀ, ਕਹਿ ਕੇ ਸੰਬੋਧਨ ਕਰਨਾ । ਘਰ ਆਏ ਸਿੱਖਾਂ ਸਾਧਾਂ ਦੀ ਸੇਵਾ ਆਪਣੇ ਸਕਿਆਂ ਨਾਲੋਂ ਵੱਧ ਚਾਅ ਨਾਲ ਕਰਨੀ ।

ਕੋਈ ਪ੍ਰਚਾਰਕ, ਜਥੇਦਾਰ ਆਵੇ ਤਾਂ ਨਾਲ ਆਪ ਜਾ ਕੇ ਇਲਾਕੇ ਵਿੱਚ ਦੀਵਾਨ ਲਵਾਉਣੇ। ਸਤਿਗੁਰੂ ਸੱਚੇ ਪਾਤਸ਼ਾਹ ਜੀ ਵਲੋਂ ਬਖਸ਼ੀ 'ਸੂਬਾ' ਪਦਵੀ ਨੂੰ ਇਕ ਨੈਤਿਕ ਜਿੰਮੇਵਾਰੀ ਸਮਝਿਆ ਆਪ ਨੇ ਜ਼ਿਲ੍ਹਾ ਗੁਰਦਾਸਪੁਰ ਵਿੱਚ ਨਾਮ-ਸਿਮਰਨ, ਹਵਨ, ਦੀਵਾਨ ਆਦਿ ਨਿਰੰਤਰ ਜਾਰੀ ਰੱਖਣੇ। ਸਰਕਾਰੀ ਨੌਕਰੀ ਤੋਂ ਰਿਟਾਇਰ ਹੋਣ ਉਪਰੰਤ ਆਪ ਨੇ ਪੂਰਾ ਸਮਾਂ ਹੀ ਪੰਥਕ ਸੇਵਾ ਦੇ ਲੇਖੇ ਲਾ ਦਿੱਤਾ। 20 ਜੁਲਾਈ, 2000 ਈ: ਤੋਂ ਆਪ ਨੇ ਘਰੋ-ਘਰੀ ਹਰ ਵੀਰਵਾਰ ਕਥਾ, ਨਾਮ-ਸਿਮਰਨ ਦੀ ਸ਼ੁਰੂਆਤ ਕੀਤੀ। ਆਪ ਦੇ ਅੰਤਮ ਸਮੇਂ ਤੱਕ 12 ਸਾਲ ਪੰਜ ਮਹੀਨੇ ਇਹ ਪ੍ਰਵਾਹ ਚੱਲਿਆ 645 ਵੀਰਵਾਰ ਵੱਖੋ-ਵੱਖ ਘਰਾਂ 'ਚ ਪ੍ਰੋਗ੍ਰਾਮ ਹੋਇਆ। 13 ਜੂਨ, 1999 ਈ: 'ਚ ਹਵਨ ਯਗ ਕਰਨੇ ਸ਼ੁਰੂ ਕੀਤੇ। ਜਿਸਨੇ ਹਵਨ ਕਰਵਾਉਣਾ, ਪਹਿਲਾਂ ਪੂਰੇ ਪ੍ਰਵਾਰ ਨੂੰ ਮਾਸ ਸ਼ਰਾਬ ਛੁਡਵਾ ਕੇ ਭਜਨ ਦੱਸਣਾ। ਸੂਬਾ ਜੀ ਦੇ ਵੱਡੇ ਭਰਾ ਨਰੈਣ ਸਿੰਘ, ਭਤੀਜਾ ਗੁਰਭੇਜ ਸਿੰਘ ਪੁਤ੍ਰ ਨਿਸ਼ਾਨ ਪਿੰਡੋਂ ਸੁਲੱਖਣ ਸਿੰਘ ਅਤੇ ਕੁਝ ਹੋਰ ਸਰੀਰਾਂ ਨੂੰ ਨਾਲ ਲੈ ਕੇ ਹਵਨ ਕਰਨ ਲਈ ਜਥਾ ਤਿਆਰ ਕੀਤਾ ਘਰੋਂ ਲੱਕੜਾਂ, ਹਵਨ-ਸਮਗਰੀ ਲੈ ਕੇ ਜਿਸਨੇ ਬੇਨਤੀ ਕਰਨੀ, ਜਾ ਕੇ ਹਵਨ ਕਰਨਾ, ਨਾਲ ਕਥਾ ਕਰਨੀ।

ਸੂਬਾ ਜੀ ਦੇ ਭਰਾ ਸੰਤ ਨਰੈਣ ਸਿੰਘ ਜੀ ਨੇ ਬਚਨ ਸੁਣਾਇਆ ਕਿ ਇਕ ਘਰ ਹਵਨ ਕਰਨ ਗਏ। ਅਧਖੜ ਉਮਰ ਦਾ ਜਵਾਨ ਸਰੀਰ ਪਰ ਕਿਸੇ ਦਾ ਹੱਥ ਫੜ ਕੇ ਤੁਰੇ, ਪਤਾ ਲੱਗਿਆ ਕਿ ਨੇਤ੍ਰ ਜੋਤ ਖਤਮ ਹੋ ਗਈ ਹੈ। ਕਿਸੇ ਜੋਤਸ਼ੀ ਨੇ ਦੱਸਿਆ ਕਿ ਕਿਸੇ ਸਾਧੂ ਤੋਂ ਹਵਨ ਕਰਵਾਉ। ਇਨ੍ਹਾਂ ਨੂੰ ਪਤਾ ਲੱਗਾ ਕਿ ਇਕ ਨਾਮਧਾਰੀ ਜਥਾ ਹਵਨ ਕਰਦਾ ਹੈ, ਉਹਨਾਂ ਸੰਪਰਕ ਕੀਤਾ। ਸਾਰੇ ਪ੍ਰਵਾਰ ਨੂੰ ਗੁਰਮੰਤ੍ਰ ਦਿੱਤਾ। ਰਹਿਤ ਮਰਿਯਾਦਾ ਅਨੁਸਾਰ ਹਵਨ ਕੀਤਾ। ਕੁਝ ਸਮੇਂ ਬਾਦ ਉਹ ਸਿੰਘ ਜਿਸਦੀ ਨੇਤ੍ਰ ਜੋਤ ਚਲੀ ਗਈ ਸੀ - ਆਪ ਚਲਕੇ ਸੂਬਾ ਜੀ ਦਾ ਧੰਨਵਾਦ ਕਰਨ ਆਇਆ। ਉਸ ਦੱਸਿਆ ਕਿ ਜਦੋਂ ਤੁਸੀਂ ਹਵਨ ਕਰ ਕੇ ਆਏ ਸੋ, ਉਸੇ ਦਿਨ ਤੋਂ ਨੇਤ੍ਰਾਂ ਦੀ ਜੋਤ ਪਰਤਣੀ ਸ਼ੁਰੂ ਹੋ ਗਈ - ਹੁਣ ਮੈਂ ਬਿਲਕੁਲ ਠੀਕ ਹਾਂ। ਸੂਬਾ ਜੀ ਨੇ ਕਿਹਾ ਜਿਸ ਗੁਰੂ ਦੇ ਚਰਨਾਂ 'ਚ ਅਸੀਂ ਅਰਦਾਸ ਕੀਤੀ ਸੀ। ਜਿਸਦੀ ਕਿਰਪਾ ਨਾਲ ਨਿਗ੍ਹਾ ਠੀਕ ਹੋਈ ਹੈ ਉਸੇ ਦਾ ਨਾਮ ਜੱਪਿਆ ਕਰੋ ਫੇਰ ਅੰਤਰ-ਜੋਤ ਦੀ ਪ੍ਰਾਪਤ ਹੋ ਸਕਦੀ ਹੈ। ਅਗਿਆਨ ਅੰਧੇਰ ਮਿਟ ਜਾਂਦਾ ਹੈ, ਜੀਵਨ ਮੁਕਤੀ ਪ੍ਰਾਪਤੀ ਹੋ ਜਾਂਦੀ ਹੈ।

ਗੁਰੂ ਅਤੇ ਸਿੱਖ ਦਾ ਸਬੰਧ ਹੀ ਸ਼ਰਧਾ, ਪ੍ਰੇਮ ਅਤੇ ਸਮਰਪਣ ਦਾ ਹੈ। ਆਪਣੇ ਹੱਕ, ਪੰਥਕ ਹਿੱਤਾਂ ਤੋਂ ਕੁਰਬਾਨ ਕਰਨੇ, ਆਪ ਗਵਾ ਕੇ ਹੀ ਸਹੁ ਪਾਇਆ ਜਾਂਦਾ ਹੈ। 1995 ਈ: ਬਟਾਲੇ ਵਿਖੇ ਨਾਮਧਾਰੀ ਵਿਦਿਅਕ ਸੰਮੇਲਨ ਦਾ ਸਲਾਨਾ ਸਮਾਗਮ ਹੋਇਆ। ਸੂਬਾ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ

ਚਰਨਾਂ ਵਿੱਚ ਘਰ ਚਰਨ ਪਾਉਣ ਦੀ ਅਤੇ ਲੰਗਰ ਦੀ ਅਰਜ ਕੀਤੀ, ਪ੍ਰਵਾਨ ਹੋ ਗਈ। ਫੇਰ ਸੂਬਾ ਜੀ ਨੇ ਅਰਜ ਕੀਤੀ, "ਗ੍ਰੀਬ ਨਿਵਾਜ ਜੀ ਕਿਰਪਾ ਕਰੋ, ਬਟਾਲੇ ਕੁਝ ਸਿੰਘਾਂ ਵਲੋਂ ਘਰਾਂ 'ਚ ਚਰਨ ਪਾਉਣ ਦੀ ਬੇਨਤੀ ਹੈ, ਪ੍ਰਵਾਨ ਹੋਵੇ ਤਾਂ।

"ਏਨਾਂ ਕੁ ਹੀ ਵਕਤ ਹੈ, ਭਾਵੇਂ ਤੁਹਾਡੇ ਘਰ ਲੰਗਰ ਕਰਵਾ ਲਵੋ ਜਾਂ ਸਿੰਘਾਂ ਦੇ ਘਰਾਂ 'ਚ ਜਾ ਸਕਾਂਗੇ। ਦੋਹਾਂ ਚੋਂ ਇੱਕ ਕੰਮ ਹੀ ਹੋ ਸਕੇਗਾ। ਜਿਹੜਾ ਮਰਜੀ ਕਰਵਾ ਲਵੋ।" ਸਤਿਗੁਰੂ ਜੀ ਨੇ ਦੋਹਾਂ ਚੋਂ ਇਕ ਦੀ ਚੋਣ ਸੂਬਾ ਜੀ ਇੱਛਾ ਤੇ ਛੱਡ ਦਿੱਤੀ।

"ਗ੍ਰੀਬ ਨਿਵਾਜ, ਸਿੰਘਾਂ ਦੇ ਘਰਾਂ 'ਚ ਚਰਨ ਪਾਉਣ ਦੀ ਕਿਰਪਾ ਕਰ ਦਿਉ।" ਸੂਬਾ ਜੀ ਦੀ ਇਹ ਅਰਜ ਕਰਨ ਤੇ ਸਤਿਗੁਰੂ ਜੀ ਖੁਸ਼ੀਆਂ ਬਖਸ਼ੀਆਂ। ਬਟਾਲੇ ਸਿੰਘਾਂ ਦੇ ਘਰਾਂ 'ਚ ਚਰਨ ਪਾਏ। ਫੇਰ ਗ੍ਰੀਬ ਨਿਵਾਜ ਕਿਰਪਾ ਕਰਕੇ ਸੂਬਾ ਜੀ ਦੇ ਗ੍ਰਹਿ ਵਿਖੇ ਵੀ ਚਰਨ ਪਾਉਣ ਦੀ ਕਿਰਪਾ ਕਰ ਦਿੱਤੀ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਨੋਦੀ ਸੁਭਾ, ਆਪਦੀ ਹਾਜ਼ਰ ਜੁਆਬੀ ਦਾ ਤਾਂ ਕੋਈ ਜੁਆਬ ਨਹੀਂ ਸੀ। ਕਈ ਵੇਰ ਹਾਸੇ ਮਖੌਲ ਵਿੱਚ ਸਿਖਾਂ ਨੂੰ ਖੁਸ਼ ਵੀ ਕਰ ਦੇਣਾ ਤੇ ਹੱਸਦਿਆਂ-ਹੱਸਦਿਆਂ ਵਰਦਾਨ ਦੇ ਦੇਣੇ। ਇਕ ਵੇਰ ਬਿਜਲੀਵਾਲ ਸੰਤ ਗੋਪਾਲ ਸਿੰਘ ਜੀ ਦੇ ਗ੍ਰਹਿ ਵਿਖੇ ਮੇਲਾ ਸੀ। ਸੂਬਾ ਕਰਤਾਰ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਚੌਰ ਬਰਦਾਰ ਦੀ ਸੇਵਾ ਕਰ ਰਹੇ ਸਨ। ਸੂਬਾ ਜੀ ਦੀ ਸਿੰਘਨੀ, ਬੀਬੀ ਹਰਜਿੰਦਰ ਕੌਰ ਨੇ ਆ ਕੇ ਕਿਹਾ ਕਿ ਘਰ ਚਰਨ ਪਾਉਣ ਦੀ ਅਰਜ਼ ਕਰੋ। ਸੂਬਾ ਜੀ ਕਿਹਾ ਤੁਸੀਂ ਆਪ ਹੀ ਕਰ ਲਵੋ।

"ਗ੍ਰੀਬ ਨਿਵਾਜ, ਸਾਡੇ ਗ੍ਰੀਬਾਂ ਦੇ ਘਰ ਵੀ ਚਰਨ ਪਾਉਣ ਦੀ ਕਿਰਪਾ ਕਰੋ। ਬੀਬੀ ਨੇ ਸਤਿਗੁਰੂ ਜੀ ਦੇ ਸਨਮੁਖ ਅਰਜ ਕੀਤੀ।

"ਮੈਂ ਤੇ ਅਮੀਰਾਂ ਦੇ ਘਰਾਂ 'ਚ ਹੀ ਜਾਂਦਾ ਹਾਂ।" ਸਤਿਗੁਰੂ ਸੱਚੇ ਪਾਤਸ਼ਾਹ - ਹੱਸਦਿਆਂ-ਹੱਸਦਿਆਂ ਬਚਨ ਕੀਤਾ। ਫੇਰ ਗ੍ਰੀਬ ਨਿਵਾਜ ਜੀ, ਸੂਬਾ ਜੀ ਵਲ ਵੇਖ ਕੇ ਬਹੁਤ ਹੱਸੇ। ਕਿਰਪਾ ਹੋਈ ਘਰ ਚਰਨ ਪਾਏ। ਬੀਬੀ ਆਖਦੀ ਹੈ ਕਿ ਸੱਚੇ ਪਾਤਸ਼ਾਹ ਨੇ ਬਚਨ ਕਰਕੇ ਹੀ ਅਮੀਰ ਕਰ ਦਿੱਤਾ। "ਘਰ ਘਰ ਅੰਦਰਿ ਧਰਮਸਾਲ, ਹੋਵੇ ਕੀਰਤਨ ਸਦਾ ਵਸੋਆ।" ਅਨੁਸਾਰ ਸਿਖਾਂ ਦੇ ਘਰ ਜਿਥੇ ਰੋਜ਼ਾਨਾ ਨਾਮ-ਸਿਮਰਨ, ਕਥਾ ਕੀਰਤਨ ਅਤੇ ਗੁਰਬਾਣੀ ਦਾ ਪਾਠ ਹੁੰਦਾ ਹੈ। ਆਏ ਗਏ ਨੂੰ ਲੰਗਰ ਮਿਲਦਾ ਹੈ। ਨਿਸ਼ਾਨ ਸਿੰਘ ਦੱਸਦੇ ਹਨ ਕਿ ਇਹ ਸਾਡਾ ਘਰ ਜਿਥੇ ਪੰਦਰਾਂ ਵੇਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਚਰਨ ਪਾਏ, ਲੰਗਰ ਕੀਤੇ, ਮੇਲੇ ਕੀਤੇ। ਇਹ ਸਿੱਖਾਂ ਦੇ ਘਰ ਕੇਵਲ ਧਰਮਸ਼ਾਲਾ ਹੀ ਨਹੀਂ - ਗੁਰਦੁਆਰੇ ਵਾਂਗ ਪਵਿੱਤਰ ਹੋ ਜਾਂਦੇ ਹਨ।

ਸਤਿਗੁਰੂ ਕਿਰਪਾ ਕਰਦਾ ਹੈ, ਸਿਖਾਂ ਦੀਆਂ ਅਰਦਾਸਾਂ ਵੀ ਪ੍ਰਵਾਨ ਕਰਦਾ

ਮਾਣ ਤੇ ਕੀਤੇ ਸਿੱਖ ਦੇ ਬੋਲ ਵੀ ਗੁਰੂ ਪੁਗਾਉਂਦਾ ਹੈ । ਸੂਬਾ ਜੀ ਦੀ ਧਰਮ ਪਤਨੀ ਬੀਬੀ ਹਰਜਿੰਦਰ ਕੌਰ ਦੱਸਦੀ ਹੈ ਕਿ ਵੱਡਾ ਲੜਕਾ ਨਿਸ਼ਾਨ ਸਿੰਘ, ਬਚਪਨ ਵਿੱਚ ਰਾਤ ਨੂੰ ਬਹੁਤ ਰੋਇਆ ਕਰੇ । ਚੁੱਪ ਹੀ ਨਾ ਕਰਨਾ । ਇਕ ਦਿਨ ਮੈਂ ਕਿਹਾ, "ਤੁਸੀਂ ਲੋਕਾਂ ਲਈ ਅਰਦਾਸ ਕਰਦੇ ਹੋ । ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਕਾਰਜ ਰਾਸ ਹੁੰਦੇ ਹਨ । ਤੁਸੀਂ ਆਪਣੇ ਵਾਸਤੇ ਨਹੀਂ ਕਰ ਸਕਦੇ । ਐ ਬੱਚਾ ਕਿੰਨਾ ਰੋਂਦਾ ਹੈ, ਨਾਲੇ ਸਾਨੂੰ ਤੰਗ ਕਰਦਾ ਹੈ ।"

"ਤੂੰ ਪੰਜ ਅਰਦਾਸਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹਾਜਰ ਨਾਜਰ ਜਾਣ ਕੇ ਕਰ, ਕਿਰਪਾ ਕਰਨਗੇ ।" ਸੂਬਾ ਜੀ ਨੇ ਆਪਣੀ ਸਿੰਘਨੀ ਨੂੰ ਰਾਇ ਦਿੱਤੀ । ਬੀਬੀ ਦੱਸਦੀ ਹੈ ਕਿ ਮੈਂ ਏਸੇ ਤਰ੍ਹਾਂ ਕੀਤਾ, ਪੰਜ ਅਰਦਾਸਾਂ ਕੀਤੀਆਂ । ਬੱਚਾ ਚੁੱਪ ਕਰ ਗਿਆ ਫੇਰ ਨਹੀਂ ਉਸ ਤਰ੍ਹਾਂ ਰੋਇਆ । ਦਾਨੀ ਸੁਭਾ ਵੀ ਇਸ ਤਰ੍ਹਾਂ ਕਿ ਜੇ ਕੋਈ ਗ੍ਰੀਬ ਮੱਦਦ ਮੰਗਣ ਆ ਗਿਆ - ਉਦਾਰੇ ਪੈਸੇ ਮੰਗੇ, ਦੇ ਦੇਣੇ ਅਤੇ ਆਖਣਾ ਕੋਈ ਗਲੀ ਨਹੀਂ ਜਦੋਂ ਹੋਏ ਦੇ ਦਈਂ । ਨਹੀਂ ਤੇ ਗੁਰੂ ਕੇ ਲੇਖੇ ਲਗ ਗਏ ਸਮਝ ਲੈਣੇ । ਇਕ ਗ੍ਰੀਬ ਰਵਿਦਾਸੀ ਸਿੰਘ ਆਇਆ, ਕਹਿਣ ਲੱਗਾ ਕਿ ਭੈਣੀ ਸਾਹਿਬ ਸਤਿਗੁਰੂ ਜੀ ਨੂੰ ਅਰਜ ਕਰਕੇ ਦੋ ਹਜ਼ਾਰ ਦੀ ਮੱਦਦ ਕਰਵਾਉ । ਸੂਬਾ ਜੀ ਕਿਹਾ ਦੋ ਦਿਨ ਬਾਅਦ ਨੂੰ ਆਵੀਂ । ਸੋਚਿਆ ਕਿ ਏਡੀ ਛੋਟੀ ਜਿਹੀ ਅਰਜ, ਏਡੇ ਵੱਡੇ ਪਾਤਸ਼ਾਹ ਨੂੰ, ਸਾਡੇ ਪਾਸ ਵੀ ਤਾਂ ਸਭ ਕੁਝ ਸਤਿਗੁਰ ਦਾ ਦਿੱਤਾ ਹੀ ਹੈ । ਦੋ ਦਿਨਾਂ ਬਾਦ ਉਹ ਸਿੰਘ ਆਇਆ ਸੂਬਾ ਜੀ ਨੇ ਕਿਹਾ - ਆ ਲੈ ਮਾਇਆ ਅਰਜ ਹੋ ਗਈ ਸੀ ਸਤਿਗੁਰਾਂ ਮਾਇਆ ਭੇਜ ਦਿੱਤੀ ਹੈ ।

ਸੰਤ ਨਿਸ਼ਾਨ ਸਿੰਘ ਜੀ ਕਥਾਕਾਰ ਆਖਦੇ ਹਨ ਕਿ ਸੂਬਾ ਕਰਤਾਰ ਸਿੰਘ ਜੀ ਗੁਰਦਾਸਪੁਰ ਇਲਾਕੇ ਵਿੱਚ ਸਿੱਖੀ ਪ੍ਰਚਾਰ ਅਤੇ ਸਾਂਝੀਵਾਲਤਾ ਦਾ ਇੱਕ ਥੰਮ੍ਹ ਸਨ । ਸੁਭਾ ਏਨਾ ਨਿਮਰ ਕਿ ਗੁੱਸੇ ਵਿੱਚ ਕਦੇ ਨਹੀਂ ਵੇਖਿਆ । ਸੰਤ ਆਖਦੇ ਹਨ ਕਿ ਇਕ ਵੇਰ ਮੈਂ ਪੁੱਛਿਆ, "ਸੂਬਾ ਜੀ ਤੁਹਾਨੂੰ ਕਦੇ ਗੁੱਸਾ ਆਉਂਦਾ ਹੀ ਨਹੀਂ ?"

"ਨਹੀਂ ਐਸੀ ਗਲ ਨਹੀਂ, ਕਿਸੇ ਵੇਲੇ ਆ ਵੀ ਜਾਂਦਾ ਹੈ ਪਰ ਪਰਗਟ ਨਹੀਂ ਹੋਣ ਦੇਈਦਾ ।" ਸੂਬਾ ਜੀ ਨੇ ਸਪਸ਼ਟ ਕੀਤਾ । ਸੰਤਾਂ ਦੱਸਿਆ ਕਿ ਸੂਬਾ ਜੀ ਸਾਹਿਤ ਦੇ ਰਸੀਏ ਵੀ ਸਨ, ਵਿਦਵਾਨ ਸਨ, ਕਥਾ ਬਹੁਤ ਸੋਹਣੀ ਕਰਦੇ ਸਨ । ਕਈ ਪੁਸਤਕਾਂ ਛਾਪਣ ਵਿੱਚ ਵੀ ਆਪ ਨੇ ਕਈ ਵਾਰ ਮਾਇਕ ਸਹਿਯੋਗ ਦਿੱਤਾ । ਜਿਨਾਂ ਦੀ ਰਗ ਕਿਸੇ ਨਾਲ ਛੇਤੀ ਨਹੀਂ ਸੀ ਰਲਦੀ ਪਰ ਸੂਬਾ ਜੀ ਉਨਾਂ ਨਾਲ ਵੀ ਘੁਲ-ਮਿਲ ਜਾਂਦੇ ਸਨ । ਨਿਰਮਲੇ ਸਾਧੂ ਰਜਿੰਦਰ ਸਿੰਘ ਜੀ ਨਿਰਾਲਾ ਕਈ-ਕਈ ਦਿਨ ਆਪ ਦੇ ਗ੍ਰਹਿ ਵਿਖੇ ਠਹਿਰਦੇ । ਸੰਤ ਜਗਦੀਸ਼ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਦੀ ਵੀ ਆਪ ਸੱਜੀ ਬਾਂਹ ਸਨ ।

ਨਾਮਧਾਰੀ ਸਮਾਜ ਤੋਂ ਬਾਹਰ ਵੀ ਆਪ ਦੇ ਸਬੰਧ ਬੜੇ ਸਤਿਕਾਰਯੋਗ

ਸਨ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਜੋਗਿੰਦਰ ਸਿੰਘ ਜੀ ਵੇਦਾਂਤੀ - ਹਰਿਮੰਦਰ ਸਾਹਿਬ ਦੇ ਹੈਂਡ ਗ੍ਰੰਥੀ ਸੰਤ ਕੁਲਵੰਤ ਸਿੰਘ ਜੀ, ਕਾਦੀਆਂ ਵਾਲੇ ਅਹਿਮਦੀ ਜਮਾਤ ਦੇ ਸ੍ਰੀ ਤਨਵੀਰ ਅਹਿਮਦ ਜੀ ਆਦਿ ਅਨੇਕਾਂ ਮਹਾਂਪੁਰਸ਼ ਆਪਦੇ ਪਰਮ-ਮਿੱਤਰਾਂ ਵਿੱਚੋਂ ਸਨ।



ਸੂਬਾ ਕਰਤਾਰ ਸਿੰਘ ਜੀ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸ੍ਰੀ ਜੋਗਿੰਦਰ ਸਿੰਘ ਵੇਦਾਂਤੀ ਜੀ ਨਾਲ



ਸੂਬਾ ਕਰਤਾਰ ਸਿੰਘ ਜੀ ਕਾਦੀਆਂ ਵਿਖੇ ਅਹਿਮਦੀਆ ਜਮਾਤ ਦੇ ਮੁਸਲਮਾਨ ਭਰਾਵਾਂ ਨਾਲ



ਸੂਬਾ ਕਰਤਾਰ ਸਿੰਘ ਜੀ ਮੁੱਖ ਅਧਿਆਪਕ ਦੀ ਸੇਵਾ ਮੁਕਤੀ ਸਮੇਂ
ਵਿਦਾਇਗੀ ਸਮਾਰੋਹ ਵਿੱਚ



ਸੂਬਾ ਕਰਤਾਰ ਸਿੰਘ ਜੀ ਸਿੱਖਾਂ-ਸਾਧੂਆਂ ਤੇ ਸੱਜਣਾਂ-ਮਿੱਤਰਾਂ ਨਾਲ

ਆਪ ਦਾ ਛੋਟਾ ਸਪੁੱਤ੍ਰ ਗੁਰਨਾਮ ਸਿੰਘ ਸੀਨੀਅਰ ਸਿਵਿਲ ਇੰਜੀਨੀਅਰ ਹੈ। ਹਜੂਰ ਸਾਹਿਬ ਗੁਰਦੁਆਰੇ ਵਿਖੇ ਨਵੇਂ ਭਵਨ ਦੀ ਸੇਵਾ ਇਸੇ ਨੌਜਵਾਨ ਦੀ ਦੇਖ ਰੇਖ ਵਿੱਚ ਹੋਈ। ਅੱਜ ਕੱਲ ਕੈਨੇਡਾ ਦੇ ਸ਼ਹਿਰ ਵੈਨਕੂਵਰ ਵਿੱਚ ਸਰਕਾਰੀ ਅਹੁਦੇ ਤੇ ਹੈ। ਗੁਰਨਾਮ ਸਿੰਘ ਨੇ ਦੱਸਿਆ ਕਿ ਜੇ ਕਿਸੇ ਵੇਲੇ ਫੋਨ ਕਰਕੇ ਆਖਣਾ ਕਿ ਪਿਤਾ ਜੀ ਅਰਦਾਸ ਕਰੋ, ਐਹ ਕੰਮ ਕੁਝ ਅੜਿਆ ਹੋਇਆ ਹੈ, ਬੜੀ ਚਿੰਤਾ ਹੈ ਸੂਬਾ ਜੀ ਨੇ ਆਖਣਾ - "ਬੇਟਾ ਜੀ, ਅਸੀਂ ਗੁਰੂ ਵਾਲੇ ਹਾਂ। ਸਾਨੂੰ ਚਿੰਤਾ ਕਾਹਦੀ। ਸਾਡੀਆਂ ਸਭ ਚਿੰਤਾ ਉਸਨੂੰ ਹਨ, ਅਸੀਂ ਵੀ ਉਸਤੇ ਤੇ ਚਿੰਤਾ ਵੀ ਉਸਦੀ। ਆਪੇ ਬਖਸ਼ਿਸ਼ ਕਰਨਗੇ।

ਕਈ ਵੇਰ ਸੂਬਾ ਜੀ ਨੇ ਕਹਿਣਾ - "ਜੇ ਸਾਰੇ ਹੁਕਮ ਨਹੀਂ ਵੀ ਮੰਨੇ ਜਾਂਦੇ ਤਾਂ ਜਿਹੜਾ ਸਿੱਖ ਸਵੇਰੇ ਸ਼ਾਮ ਸਤਿਗੁਰੂ ਨੂੰ ਹਾਜਰ-ਨਾਜਰ ਜਾਣ ਕੇ ਏਨਾਂ ਹੀ ਕਹਿ ਦੇਵੇ, 'ਸੱਚੇ ਪਾਤਸ਼ਾਹ, ਤੂੰ ਮੇਰਾ ਤੇ ਮੈਂ ਤੇਰਾ, ਬਖਸ਼ਿਸ਼ ਰੱਖੀਂ।' ਤਾਂ ਸਤਿਗੁਰੂ ਉਹਦੇ ਵੀ ਸਦਾ ਅੰਗ ਸੰਗ ਰਹਿੰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਕੁਝ ਨਜ਼ਦੀਕੀ ਸਾਥੀ - ਪੰਡਿਤ ਗੋਪਾਲ ਸਿੰਘ ਜੀ, ਸੰਤ ਜਸਵੰਤ ਸਿੰਘ ਜੀ, ਸ. ਕੁੰਨਣ ਸਿੰਘ ਨਕਈ, ਕਵੀ ਪ੍ਰੀਤਮ ਸਿੰਘ ਆਦਿ ਪਹਿਲੋਂ ਹੀ ਚਲੇ ਗਏ ਸਚਖੰਡ ਦੇ ਦੁਆਰੇ ਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਅੱਗੋਂ ਸਵਾਗਤ ਕਰਨ ਲਈ ਅਤੇ ਕੁਝ ਪ੍ਰੇਮੀ ਗੁਰ-ਸਿੱਖ ਮਗਰੇ ਹੀ ਜਾ ਰਹੇ ਹਨ। ਕਈਆਂ ਨੂੰ ਸੱਚੇ ਪਾਤਸ਼ਾਹ ਆਪਣੇ ਪਾਸ ਬੁਲਾ ਰਹੇ ਹਨ ਜਿਵੇਂ ਸੰਤ ਕਸ਼ਮੀਰਾ ਸਿੰਘ, ਸੰਤ ਸਵਰਣ ਸਿੰਘ ਨਾਥ, ਸੰਤ ਲਛਮਣ ਸਿੰਘ ਜੀ ਅਤੇ ਹੁਣ ਸੂਬਾ ਕਰਤਾਰ ਸਿੰਘ ਜੀ।

31 ਅਕਤੂਬਰ, 2013 ਰਾਤ ਨੂੰ ਸੂਬਾ ਕਰਤਾਰ ਸਿੰਘ ਸਾਰੇ ਦਿਨ ਦੇ ਕਾਰਜ ਕਰ ਵਿਹਲੇ ਹੋ ਲੰਗਰ ਛਕਿਆ - ਪੋਤਰੇ ਗੁਰਸੇਵਕ ਨੂੰ ਸਾਖੀ ਸੁਣਾਈ, ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਸੁਖ ਦੀ ਨੀਂਦ ਸੌਂ ਗਏ। ਪੋਤਰੀ ਨਿਰਮਲ ਪ੍ਰੀਤ ਕੌਰ ਵੈਨਕੂਵਰ ਹੈ। ਉਸਨੂੰ ਸੁਪਨਾ ਆਇਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਹੇਠੀਆਂ ਘਰ ਆਏ ਹਨ, ਸੂਬਾ ਜੀ ਨੂੰ ਅਵਾਜ ਮਾਰ ਕੇ ਉਠਾਇਆ ਤੇ ਬਚਨ ਕੀਤਾ - ਸੂਬਾ ਜੀ ਚੱਲੋ ਚੱਲੀਏ, ਮੇਰੇ ਨਾਲ ਚੱਲੋ। ਸੂਬਾ ਜੀ ਨੇ ਅਰਜ ਕੀਤੀ - ਗ੍ਰੀਬ ਨਿਵਾਜ ਆਗਿਆ ਹੋਵੇ ਤਾਂ ਪੰਜ ਕੁ ਮਿੰਟ ਦੇ ਦਿਉ ਮੈਂ ਇਕ ਵੇਰ ਪ੍ਰਵਾਰ ਨੂੰ ਵੇਖ ਲਵਾਂ। ਹੁਕਮ ਹੋਇਆ ਵੇਖ ਲਵੋ। ਸੂਬਾ ਜੀ ਨੇ ਬੂਹਾ ਖੋਹਲ ਕੇ ਸਭ ਨੂੰ ਵੇਖਿਆ ਫੇਰ ਸਤਿਗੁਰੂ ਜੀ ਵੀ ਨਾਲ ਹੀ ਹਨ ਤੇ ਕੈਨੇਡਾ ਆ ਕੇ ਗੁਰਨਾਮ ਸਿੰਘ ਤੇ ਬੱਚਿਆਂ ਨੂੰ ਵੇਖ ਕੇ ਸੱਚੇ ਪਾਤਸ਼ਾਹ ਜੀ ਦੇ ਨਾਲ ਹੀ ਚਲੇ ਗਏ। ਪੋਤਰੀ ਨਿਰਮਲ ਉਠੀ, ਹੇਠੀਆਂ ਫੋਨ ਕੀਤਾ, ਆਪਣੇ ਪਿਤਾ ਨਿਸ਼ਾਨ ਸਿੰਘ ਨੂੰ ਪੁੱਛਿਆ - ਬਾਪੂ ਜੀ ਦਾ ਕੀ ਹਾਲ ਹੈ ? ਨਿਸ਼ਾਨ ਸਿੰਘ ਨੇ ਦੱਸਿਆ ਕਿ ਰਾਤ ਚੰਗੇ ਭਲੇ

ਸੁੱਤੇ ਸਨ ਪਰ ਅੰਮ੍ਰਿਤ ਵੇਲੇ 3 ਵਜੇ ਤੋਂ ਬਾਦ ਵੇਖਿਆ ਹੈ ਉਠੇ ਹੀ ਨਹੀਂ, ਪੂਰੇ ਹੋ ਗਏ ਹਨ।

"ਬਾਪੂ ਜੀ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਲੈ ਗਏ ਹਨ, ਘਰ 'ਚ ਕੋਈ ਰੋਵੇ ਨਾ ਉਹ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਗਏ ਹਨ।" ਨਿਰਮਲ ਪ੍ਰੀਤ ਨੇ ਆਪਣੇ ਪਿਤਾ ਨੂੰ ਸਾਰਾ ਦ੍ਰਿਸ਼ਟਾਂਤ ਸੁਣਾਇਆ।

ਸੂਬਾ ਜੀ ਨੇ ਗੁਰਮੁਖਾਂ ਵਾਲਾ ਜੀਵਨ ਜੀਵਿਆ,

"ਕਹੈ ਨਾਨਕ ਏਹੁ ਸਰੀਰ ਪਰਵਾਣੁ ਹੋਆ, ਜਿਨਿ ਸਤਿਗੁਰ ਸਿਉ ਚਿਤੁ ਲਾਇਆ।" ਅਤੇ

"ਸਫਲ ਜਨਮ ਗੁਰ ਚਰਨ ਸਰਨ ਕੈ।"

ਅਨੁਸਾਰ ਮਨੁਖਾ ਜਨਮ ਸਫਲ ਹੋਇਆ ਜੋ ਗੁਰੂ ਚਰਨਾਂ 'ਚ ਪ੍ਰਵਾਨ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦਸਮ ਗੁਰਬਾਣੀ ਵਿੱਚ ਫਰਮਾਉਂਦੇ ਹਨ -

"ਮਰਨ ਸਭਨ ਕੇ ਮੂੰਡ ਪੈ"

ਮੌਤ ਹਰ ਇਕ ਦੇ ਸਿਰ ਤੇ ਹੈ। ਮੌਤ ਇਕ ਅਟੱਲ ਸੱਚਾਈ ਹੈ। ਪਰ -

"ਸਫਲ ਮਰਨ ਹੈ ਤਾਹਿ।
ਤਨਕ ਬਿਖੈ ਤਨ ਕੌ ਤਜੈ,
ਪਿਯ ਸੌਂ ਪ੍ਰੀਤਿ ਬਨਾਇ॥"

ਧੰਨ ਹਨ ਐਸੇ ਗੁਰਸਿਖ ਜਿਨਾਂ ਦਾ ਜੀਵਨ ਵੀ ਗੁਰਚਰਨਾਂ 'ਚ ਪ੍ਰਵਾਨ ਹੋਇਆ ਅਤੇ ਮਰਨਾ ਵੀ ਸਫਲ ਹੋਇਆ।

ਸੂਬਾ ਜੀ ਦੇ ਚੜਾਈ ਕਰਨ ਉਪਰੰਤ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਉਚੇਚਾ ਫੋਨ ਕਰਕੇ ਪਰਿਵਾਰ ਨੂੰ ਭਾਣਾ ਮੰਨਣ ਦੀ ਪ੍ਰੇਰਨਾ ਦਿੱਤੀ ਅਤੇ ਭੋਗ ਦੇ ਮੇਲੇ ਤੇ ਦਰਸ਼ਨ ਦੇਣ ਦਾ ਇਕਰਾਰ ਵੀ ਕੀਤਾ। ਅੱਜ 12 ਨਵੰਬਰ, 2013 ਦਿਨ ਮੰਗਲਵਾਰ ਸੂਬਾ ਜੀ ਨਮਿਤ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ ਦਾ ਮੇਲਾ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਹੋ ਰਿਹਾ ਹੈ।



ਸੇਵਕ ਹਰਪਾਲ ਸਿੰਘ
ਮੋ.: 94176-01321
E-mail : harpalsewak@yahoo.co.in

ਪ੍ਰਕਾਸ਼ਕ : ਨਿਸ਼ਾਨ ਸਿੰਘ, ਗੁਰਨਾਮ ਸਿੰਘ (ਸਪੁੱਤਰ ਸੂਬਾ ਕਰਤਾਰ ਸਿੰਘ ਜੀ)



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਸਨਮੁਖ ਸੂਬਾ ਕਰਤਾਰ ਸਿੰਘ ਜੀ ਪਰਿਵਾਰ ਸਹਿਤ ਪਿੰਡ ਹੋਠੀਆਂ ਸੂਬਾ ਜੀ ਦੇ ਗ੍ਰਹਿ ਵਿਖੇ



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਹੋਠੀਆਂ ਵਿਖੇ ਸੂਬਾ ਜੀ ਦੇ ਗ੍ਰਹਿ ਵਿਖੇ ਚਰਨ ਪਾਉਣ ਸਮੇਂ

ਸਾਡੇ ਸਤਿਗੁਰੂ ਸਾਹਿਬਾਨ ਵਲੋਂ ਸਿਰਜੇ ਮਹਾਨ ਮਨੁੱਖ,
ਆਦਰਸ਼ ਗੁਰਸਿੱਖ ਦਾ ਪ੍ਰਤੀਕ ਸਨ -
ਸੂਬਾ ਕਰਤਾਰ ਸਿੰਘ ਜੀ ।



ਦਰਮਿਆਨਾ ਕੱਦ, ਸਫੈਦ - ਸਾਦਾ - ਗੁਰਮੁਖੀ ਪਹਿਰਾਵਾ, ਰਸਨਾ ਤੇ ਨਾਮ ਅਤੇ ਮੁੱਖ ਤੇ ਮੁਸਕਾਨ, ਪ੍ਰੇਮ ਰਸ ਪਰੁੱਚੇ ਮਿੱਠੇ ਬੋਲ, ਇਕਹਿਰਾ ਫੁਰਤੀਲਾ ਸਰੀਰ, ਆਲਸ ਨੂੰ ਕਿਤੇ ਛੂਹਣ ਨਾ ਦੇਣਾ, ਹਮੇਸ਼ਾਂ ਕਿਸੇ ਨਾ ਕਿਸੇ ਕਾਰਜ ਵਿੱਚ ਰੁੱਝੇ ਰਹਿਣਾ, ਗੁਰੂ ਕੇ ਹੁਕਮ ਅਨੁਸਾਰ ਗ੍ਰਹਿਸਤੀ ਜੀਵਨ ਦੇ ਸੌ ਰੁਝੇਵੇਂ ਇਕ ਦਮ ਵਿੱਚੇ ਛੱਡ ਉਸੇ ਵੇਲੇ ਸਾਧ-ਸੰਗਤ ਦੀ ਸੇਵਾ ਵਿੱਚ ਜੁੱਟ ਜਾਣਾ-ਵੱਡੇ ਛੋਟੇ ਸਭ ਨਾਲ ਸੁਨਿਮਰ ਭਾਵ ਨਾਲ ਗਲ ਬਾਤ ਕਰਨੀ । ਇੱਕ ਚੰਗੇ ਪਿਤਾ, ਸੁਯੋਗ ਅਧਿਆਪਕ, ਕਿਰਤੀ ਕਿਸਾਨ, ਸਨਿਆਸੀਆਂ ਵਰਗੇ ਗ੍ਰਿਹਸਤੀ, ਵਿਦਵਾਨ ਕਥਾਕਾਰ, ਪਰਉਪਕਾਰੀ ਦਾਨੀ ਅਤੇ ਗੁਰੂ ਨਿਵਾਜੇ ਗੁਰਸਿੱਖ ਜੋ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਨੂੰ ਹੀ ਆਪਨੇ ਜੀਵਨ ਦਾ ਮਨੋਰਥ ਸਮਝਣ ਵਾਲੇ ਇਕ ਆਦਰਸ਼ ਸਿੱਖ ਦਾ 'ਰੋਲ ਮਾਡਲ' ਸਨ - ਸੂਬਾ ਕਰਤਾਰ ਸਿੰਘ ਜੀ ।